# ਸੂਰਵੀਰ ਭਾਈ ਵੀਰ ਸਿੰਘ

ਸੂਰਵੀਰ ਵੀਰ, ਏਸ ਜੱਗ ਆਇਆ
ਵਾਰੀ ਘੋਲੀ ਜਾਏ ਜਿਹਤੋਂ ਅੱਜ ਮਾਂ 'ਪੰਜਾਬੀ' ਏ।
ਆਖਦੇ ਸੀ ਜੀਹਨੂ ਹੈ ਗਵਾਰਨ ਤੇ ਗਰਾਮੀਨ
ਰੱਖਕੇ ਵਿਖਾਈ ਲਾਜ ਓਸ ਦੀ ਅਜਾਬੀ ਏ।
ਖੰਡਾ ਲੈ ਪਿਆਰ ਹੱਥ, ਝੰਡਾ ਉੱਚਾ ਮਾਤ ਕਰ
ਘਾਲ ਅਣਥੱਕ ਕੀਤੀ ਨਵੀਂ ਹੀ ਅਬਾਦੀ ਏ।
ਛਾਤੀ ਠੋਕ ਕਿਹਾ : "ਏ 'ਪੰਜਾਬੀ' ਹੈ ਪੰਜਾਬ ਰਾਣੀ
ਮਹਿਕਦੀਏ ਸੁੱਚੇ ਸੁਹਲ ਫੁੱਲ ਜਿਉਂ ਗੁਲਾਬੀ ਏ।" (੧)

ਰਖਯਾ ਕੀਤੀ ਏਸ ਵੀਰ ਅਜਬ ਤਰੀਕੇ ਨਾਲ:
ਕਿਸੇ ਨਾਂ ਦੁਖਾਯਾ, ਘਾਲ ਚੋਯਾ ਖ਼ੂਨ ਆਪਣਾ,
ਮਿੱਤਰ ਬਣਾਏ ਜਿਹੜੇ ਵੱਟਦੇ ਸੀ ਨੱਕ ਇਹਨੂੰ
ਉਨ੍ਹਾਂ ਨੂੰ ਸਿਖਾਯਾ ਅਪਣੱਤ ਨੂੰ ਸਿਵਾਪਣਾ।
ਜੌਹਰ ਅਨੂਠੇ ਮਣੀ ਮਾਣਿਕ ਭੰਡਾਰ ਇਸ
ਖੋਲ੍ਹਕੇ ਦਿਖਾਏ ਅਤੇ ਕੀਤਾ ਇਹ ਅਲਾਪਣਾ:
"ਨਹੀਂ ਇਹ ਗੰਵਾਰ, ਇਹ ਹੈ ਮਾਤ ਸਤਿਕਾਰ ਯੋਗ
ਰਾਣੀ ਹੈ ਪੰਜਾਬੀ ਤੇ ਪੰਜਾਬ ਇਹਦਾ ਆਪਣਾ।" (੨)

ਜੇ ਨਾ ਵੀਰ ਫੜਦਾ ਇਹ 'ਕਾਨੀ-ਤਲਵਾਰ' ਹੱਥ
ਹੋਂਵਦੀ ਵਰਾਨੀ ਵਿਚ ਬਾਗ਼ ਇਸ ਰਾਣੀ ਦੇ।
ਨੌਂ ਨਿਹਾਲ ਨਵੇਂ ਕਿਸੇ ਲਾਵਣੇ ਪਿਆਰਨੇ ਨਾਂ
ਖੜੇ ਮੁਰਝਾਵਣੇ ਸੀ ਬਿਨਾ ਸੇਵ ਪਾਣੀ ਦੇ।
ਦੇਖੀਆਂ ਦਰਿੰਦਿਆਂ ਸੀ ਕਰਨਾ ਫਨਾਹ ਸਭ
ਹੋਣਾ ਸੀ ਨ ਕੁਇਲਾਂ ਅੱਜ ਹਰ ਇਕ ਟਾਹਣੀ ਤੇ।
ਰਾਣੀ ਇਹ ਪੰਜਾਬ ਦੀ ਪੰਜਾਬੀ ਮਾਤਾ ਵਾਲੀ ਦਸ਼ਾ
ਹੋਣੀ ਸੀਗੀ ਤੁੱਲ ਇਕ ਬੀਤੀ ਹੁਈ ਕਹਾਣੀ ਦੇ। (੩)

ਇਹਦੀ ਤਲਵਾਰ ਦੇ ਜੌਹਰ ਦੇਖ ਅੱਜ ਵੀਰ!
ਜਿਸ ਦਰਬਾਰ ਵਿਚ ਇੱਕ ਨਾ ਸਿਪਾਹੀ ਸੀ;
ਲੁੱਟਿਆ ਖ਼ਜ਼ਾਨਾ, ਲੱਗੇ ਜੰਦਰੇ ਮਹੱਲਾਂ ਤਾਂਈਂ,
ਸੁੰਞ ਸੁਨਸਾਨ ਫੈਲੀ ਚਾਰ ਸੂ ਤਬਾਹੀ ਸੀ,
ਏਸ ਵੀਰ ਆਇ ਝੰਡਾ ਫੜਕੇ ਪੰਜਾਬੀ ਮਾਂ ਦਾ
ਕਦਮ ਉਠਾਯਾ ਕੀਤੀ ਅੱਗੇ ਅਗੁਵਾਈ ਸੀ।
"ਇਹ ਹੈ ਮਾਤ ਸਾਡੀ, ਸੇਵਾ ਕੰਮ ਹੈ ਸਪੂਤਾਂ ਸੰਦਾ"
ਦਿੱਤੀ ਵੀਰ ਸੂਰਮੇ ਵੰਗਾਰ ਇਹ ਇਲਾਹੀ ਸੀ।੪

ਅੱਜ ਦੇਖੋ ਵੀਰ ਜਰਨੈਲ ਦਾ ਹੈ ਨਾਮ ਅੱਗੇ
ਪਿੱਛੇ ਲੈਸ ਦਲ ਕਵੀ ਲੇਖਕਾਂ ਦੀ ਢਾਣੀ ਦਾ।
ਭਰਿਆ ਭੰਡਾਰ ਦਰਬਾਰ, ਅੱਜ ਰਿਹਾ ਸਜ
ਮਿੱਠੀ ਤੇ ਪਿਆਰੀ ਪੰਜ ਪਾਣੀਆਂ ਦੀ ਰਾਣੀ ਦਾ।
ਅਮਰ ਜੀਵਨ ਅਤੇ ਅਮਰ ਸੁਗੰਧਾਂ ਵਾਲੇ
ਅਮਰ ਸੁ ਕੀਤਾ ਲਾਇ ਬੂਟੇ ਬਾਗਬਾਨੀ ਦਾ।
ਮਹਿਕ ਮਚਾਊ ਲਾਊ ਸਦਾ ਹੀ ਬਹਾਰ ਖੇੜਾ
ਦੇਖੋ ਕੰਮ ਏਸ ਵੀਰ ਸੂਰਮੇ ਦੀ ਕਾਨੀ ਦਾ।੫

❖ ❖ ❖

---

*ਵੀਰਵਾਰ*, (੫ ਦਸੰਬਰ ੧੮੭੨ ਈ: ਨੂੰ ਜਦੋਂ ਆਪ ਦਾ ਜਨਮ ਹੋਇਆ, ਦਿਨ ਵੀਰਵਾਰ ਸੀ।)*